# <u>ਆਓ ਸਹੀ ਅਕੀਦਾ ਸਿੱਖੀਏ</u>

ਆਖਰਤ ਵਿੱਚ ਕਾਮਯਾਬੀ ਲਈ ਅਕੀਦੇ ਦੀ ਦਰੁਸਤਗੀ ਜਰੂਰੀ ਹੈ
ਅਕੀਦਾ ਸਿੱਖਣ ਲਈ ਦੋ ਅਹਿਮ ਰਸਾਲੇ
1. **ਅਸਲ ਅਸ ਸੁੰਨਾਹ ਵ ਐਤਿਕਾਦ ਉਦ ਦੀਨ (ਇਮਾਮ ਰਾਜ਼ੀ)**
2. **ਅਕੀਦੇ ਦੇ ਉਸੂਲ (ਇਮਾਮ ਹੁਮੈਦੀ)**

ਪਹਿਲਾ ਰਿਸਾਲਾ
ਇਸ ਰਸਾਲੇ ਤੋਂ ਵੱਧ ਤੋਂ ਵੱਧ ਫਾਇਦਾ ਲੈਣ ਲਈ ਹੇਠ ਦਿੱਤੀ ਗੱਲ ਦਾ ਧਿਆਨ ਰੱਖਿਆ ਜਾਵੇ।

ਇਸ ਵਿੱਚ 40+ ਨੁਕਤੇ ਹਨ। ਉਸ ਨੁਕਤੇ ਬਾਰੇ ਜਿਆਦਾ ਜਾਣਕਾਰੀ ਹਾਸਿਲ ਕਰਨ ਦੇ ਲਈ ਉਸਦੇ ਨਾਲ ਇੱਕ YouTube ਵੀਡੀਓ ਜੋੜੀ ਗਈ ਹੈ। ਵੀਡੀਓ ਤੱਕ ਪਹੁੰਚਣ ਲਈ ਨਾਲ ਦਿੱਤਾ QR code ਸਕੈਨ ਕੀਤਾ ਜਾਵੇ।

# [ਪਹਿਲਾ ਰਿਸਾਲਾ]
# ਇਮਾਮ ਅਬੂ ਮੁਹੰਮਦ ਅਬਦੁਰ ਰਹਿਮਾਨ ਬਿਨ ਅਬੀ ਹਾਤਿਮ ਅਰ-ਰਾਜੀ (ਰਹਿਮਤੁੱਲਾ) ਦੀ ਕਿਤਾਬ ਅਸਲ ਅਸ ਸੁੰਨਾ ਵ ਐਤਿਕਾਦ ਉਦ-ਦੀਨ।

| ਰਿਸਾਲੇ ਬਾਰੇ ਅਹਿਮ ਜਾਣਕਾਰੀ | Click or Scan Me |
|---|---|

## ਤਿੰਨ ਸਵਾਲ ਅਤੇ ਉਹਨਾਂ ਦੇ ਜਵਾਬ

ਇਮਾਮ ਅਬੂ ਮੁਹੰਮਦ ਅਬਦੁਰ ਰਹਿਮਾਨ ਬਿਨ ਅਬੀ ਹਾਤਿਮ ਅਰ-ਰਾਜੀ (ਰਹਿਮਤੁੱਲਾ) ਨੇ ਕਿਹਾ ਕਿ ਮੈਂ ਆਪਣੇ ਵਾਲਿਦ (ਅਬੂ ਹਾਤਿਮ ਰਾਜੀ (ਰਹਿ)) ਅਤੇ ਅਬੂ ਜ਼ੁੱਰਾਹ ਰਾਜੀ (ਰਹਿ) (ਵਾਲਿਦ ਦੇ ਦੋਸਤ) ਨੂੰ

Q1. ਉਸੂਲ ਏ ਦੀਨ ਵਿੱਚ ਅਹਿਲੇ ਸੁੰਨਤ ਦੇ ਮਜ਼ਹਬ ਬਾਰੇ ਪੁੱਛਿਆ ?

Q2. ਅਤੇ ਉਹਨਾਂ ਤੋਂ ਇਹ ਪੁੱਛਿਆ ਕਿ ਤਮਾਮ ਸ਼ਹਿਰਾਂ ਦੇ ਉਲ੍ਹਾਮਾ ਕਿਸ ਅਕੀਦੇ ਉੱਪਰ ਹਨ ?

Q3. ਅਤੇ ਉਹਨਾਂ ਦੋਵਾਂ ਦਾ ਕੀ ਅਕੀਦਾ ਹੈ ਇਸ ਬਾਰੇ ਪੁੱਛਿਆ ?

ਤਾਂ ਉਹਨਾਂ ਨੇ ਜਵਾਬ ਦਿੱਤਾ।

ਕਿ ਅਸੀਂ ਹਿਜਾਜ, ਇਰਾਕ, ਮਿਸਰ, ਸ਼ਾਮ ਅਤੇ ਯਮਨ ਦੇ ਤਮਾਮ ਸ਼ਹਿਰਾਂ ਦੇ ਉਲ੍ਹਾਮਾ ਨੂੰ ਇਸ (ਹੇਠਾਂ ਲਿਖੇ) ਮਜਹਬ ਉੱਪਰ ਦੇਖਿਆ।

## [1. ਈਮਾਨ ਕੌਲ ਅਤੇ ਅਮਲ ਦਾ ਨਾਮ]

| | |
|---|---|
| 1. ਕਿ ਬੇਸ਼ਕ ਈਮਾਨ ਕੌਲ ਅਤੇ ਅਮਲ ਦਾ ਨਾਮ ਹੈ, ਅਤੇ ਇਹ ਵੱਧਦਾ ਵੀ ਹੈ ਅਤੇ ਘੱਟਦਾ ਵੀ ਹੈ। | |
| 2. ਕੁਰਆਨ ਆਪਣੀ ਹਰ ਜੇਹਤ ਦੇ ਲਿਹਾਜ ਤੋਂ ਅੱਲਾਹ ਸੁਬਹਾਨਾ-ਵ-ਤਾਅਲਾ ਦਾ ਕਲਾਮ ਹੈ ਮਖ਼ਲੂਕ ਨਹੀਂ। | |

| | |
|---|---|
| 3. ਚੰਗੀ ਅਤੇ ਬੁਰੀ ਤਕਦੀਰ ਸਭ ਅੱਲਾਹ ਸੁਬਹਾਨਾ-ਵ-ਤਾਅਲਾ ਦੀ ਤਰਫ਼ ਤੋਂ ਹੈ। | |
| 4. ਪਿਆਰੇ ਨਬੀ ਮੁਹੰਮਦ ﷺ ਤੋਂ ਬਾਅਦ ਇਸ ਉੱਮਤ ਵਿੱਚ ਸਭ ਤੋਂ ਬੇਹਤਰੀਨ ਵਿਅਕਤੀ ਅਬੂ ਬਕਰ ਸਿੱਦੀਕੀ (ਰਜ਼ੀ ਅੱਲ੍ਹਾਹੂ ਅਨਹੂ) ਹਨ, ਫਿਰ ਉਮਰ ਬਿਨ ਖੱਤਾਬ (ਰਜ਼ੀ ਅੱਲ੍ਹਾਹੂ ਅਨਹੂ), ਫਿਰ ਉਸਮਾਨ ਬਿਨ ਅੱਫਾਨ (ਰਜ਼ੀ ਅੱਲ੍ਹਾਹੂ ਅਨਹੂ), ਫਿਰ ਅਲੀ ਬਿਨ ਅਬੀ ਤਾਲਿਬ (ਰਜ਼ੀ ਅੱਲ੍ਹਾਹੂ ਅਨਹੂ) ਅਤੇ ਇਹ ਖ਼ੁਲਾਫਾ ਏ ਰਾਸੀਦੀਨ ਵ ਮਹਦੀ-ਯੀਨ ਹਨ। | |
| 5. ਅਸ਼ਰਾ-ਮੁਬੱਸ਼ਰਾ (ਰਜ਼ੀ ਅੱਲ੍ਹਾਹੂ ਅਨਹੁੰਮ) ਜਿਹਨਾਂ ਦੇ ਬਾਰੇ ਨਬੀ ﷺ ਨੇ ਜੰਨਤੀ ਹੋਣ ਦੀ ਗਵਾਹੀ ਦਿੱਤੀ। ਸਾਡੇ ਨਜਦੀਕ ਵੀ ਉਹ ਜੰਨਤੀ ਹਨ ਅਤੇ ਮੁਹੰਮਦ ﷺ ਦੀ ਬਾਤ ਹੱਕ ਹੈ। | |
| 6. ਪਿਆਰੇ ਨਬੀ ਮੁਹੰਮਦ ﷺ ਦੇ ਸਾਰੇ ਸਹਾਬਾ (ਰਜ਼ੀ ਅੱਲ੍ਹਾਹੂ ਅਨਹੁੰਮ) ਦੇ ਬਾਰੇ ਰਹਿਮਤ ਦੀ ਦੁਆ ਕਰਨੀ ਚਾਹੀਦੀ ਹੈ ਅਤੇ ਉਹਨਾਂ ਦੇ ਵਿਚਕਾਰ ਹੋਏ ਆਪਸੀ ਇਖ਼ਤਾਲਾਫ ਦੇ ਬਾਰੇ ਸੁਕੂਤ (ਚੁੱਪੀ) ਇਖ਼ਤਿਆਰ ਕਰਨੀ ਚਾਹੀਦੀ ਹੈ।<br>Time stamp 01:16:00 to 01:35:00 | |
| 7. ਅੱਲਾਹ ਸੁਬਹਾਨਾ-ਵ-ਤਾਅਲਾ ਆਪਣੇ ਅਰਸ਼ ਤੇ ਬਿਨਾ (ਸਵਾਲ) ਕੈਫ਼ੀਅਤ (ਮੁਸਤਵੀ) ਹੈ। ਆਪਣੀ ਮਖ਼ਲੂਕ ਤੋਂ (ਜਾਤ ਦੇ ਲਿਗਾਜ਼ ਤੋਂ) ਜੁਦਾ ਹੈ। ਜਿਵੇਂ ਕਿ ਅੱਲਾਹ ਸੁਬਹਾਨਾ-ਵ-ਤਾਅਲਾ ਨੇ ਆਪਣੀ ਕਿਤਾਬ (ਕੁਰਆਨ ਮਜੀਦ) ਅਤੇ ਨਬੀ ਨੇ (ਹਦੀਸ) ਵਿੱਚ ਬਿਆਨ ਕੀਤਾ ਹੈ। | |
| 8. ਅੱਲਾਹ ਸੁਬਹਾਨਾ-ਵ-ਤਾਅਲਾ ਨੇ ਹਰ ਚੀਜ਼ ਨੂੰ ਆਪਣੇ ਇਲਮ ਦੇ ਘੇਰੇ ਵਿੱਚ ਲੇ ਰੱਖਿਆ ਹੈ। ਉਸ ਦੀ ਮਿਸਲ ਕੋਈ ਚੀਜ਼ ਨਹੀਂ। ਅਤੇ ਉਹ ਖ਼ੂਬ ਸੁਣਨ ਤੇ ਦੇਖਣ ਵਾਲਾ ਹੈ। | |

| | |
|---|---|
| 9. ਅੱਲਾਹ ਸੁਬਹਾਨਾ-ਵ-ਤਾਅਲਾ ਦਾ ਆਖ਼ਰਤ ਵਿੱਚ ਦੀਦਾਰ ਹੋਵੇਗਾ, ਜੰਨਤੀ ਲੋਕ ਆਪਣੀਆਂ ਅੱਖਾਂ ਨਾਲ ਉਸਦਾ ਦੀਦਾਰ ਕਰਨਗੇ। ਓਸੇ ਦਾ ਕਲਾਮ ਹੈ ਜਿਵੇਂ ਚਾਹੇ ਜਦ ਚਾਹੇ। | |
| 10. ਜੰਨਤ ਹੱਕ ਹੈ, ਜਹੰਨਮ ਹੱਕ ਹੈ ਅਤੇ ਇਹ ਦੋਵੇਂ ਮਖ਼ਲੂਕ ਹਨ, ਕਦੇ ਫਨਾਂ ਨਾ ਹੋਣਗੀਆਂ। ਅੱਲਾਹ ਸੁਬਹਾਨਾ-ਵ-ਤਾਅਲਾ ਦੇ ਨੇਕ ਬੰਦਿਆਂ ਲਈ ਜੰਨਤ ਦਾ ਬਦਲਾ ਹੈ, ਅਤੇ ਉਸਦੇ ਨਾ-ਫਾਰਮਾਂਨਾ ਲਈ ਜਹੰਨਮ ਦਾ ਅਜ਼ਾਬ ਹੈ ਸਿਵਾਏ ਉਹਨਾਂ ਦੇ ਜਿਹਨਾਂ ਉੱਪਰ ਅੱਲਾਹ ਤਾਅਲਾ ਨੇ ਰਹਿਮ ਕੀਤਾ। | |
| 11. ਪੁਲ-ਸਿਰਾਤ ਹੱਕ ਹੈ। | |
| 12. ਮੀਜ਼ਾਨ (ਤਰਾਜੂ) ਦੇ ਦੋ ਪਲੜੇ ਹਨ ਜਿਹਨਾਂ ਵਿੱਚ ਬੰਦਿਆਂ ਦੇ ਚੰਗੇ ਅਤੇ ਬੁਰੇ ਅਮਲ ਤੋਲੇ ਜਾਣਗੇ। | |
| 13. ਨਬੀ ਦਾ ਹੋਜੇ-ਕੌਂਸਰ ਹੱਕ ਹੈ। | |
| 14. ਅਤੇ ਸਫ਼ਆਤ ਹੱਕ ਹੈ। | |

| | |
|---|---|
| 15. ਅਹਿਲੇ-ਤੌਹੀਦ ਦੇ ਬਾਜ ਲੋਕਾਂ ਦਾ ਨਬੀ ﷺ ਦੀ ਸਫ਼ਆਤ ਦੇ ਜਰੀਏ (ਜਹੰਨਮ ਦੇ ਅਜਾਬ) ਅੱਗ ਤੋਂ ਨਿਜਾਤ ਪਾਉਣਾ ਹੱਕ ਹੈ। | |
| 16. ਅਜ਼ਾਬ ਏ ਕਬਰ ਹੱਕ ਹੈ। | |
| 17. ਮੁਨਕਰ ਨਕੀਰ (ਫਰਿਸ਼ਤੇ) ਹੱਕ ਹਨ। | |
| 18. ਕਿਰਾਮਨ ਕਾਤੀਬੀਨ (ਫਰਿਸ਼ਤੇ) ਹੱਕ ਹਨ। | |
| 19. ਮੌਤ ਤੋਂ ਬਾਅਦ ਦੁਬਾਰਾ ਜਿੰਦਾ ਹੋਣਾ ਹੱਕ ਹੈ। | |
| **[2. ਮੁਸਲਮਾਨ ਹੁਕਮਰਾਨਾਂ ਦੇ ਖ਼ਿਲਾਫ਼ ਬਗਾਵਤ]** | |
| 20. (ਮੁਸਲਮਾਨਾਂ ਵਿੱਚੋਂ) ਕਬੀਰਾ ਗੁਨਾਹ ਕਰਨ ਵਾਲਿਆਂ ਦਾ ਮਾਮਲਾ ਅੱਲਾਹ ਸੁਬਹਾਨਾ-ਵ-ਤਾਅਲਾ ਦੀ ਮਸੀਅਤ (ਇਰਾਦੇ) ਉੱਪਰ ਹੈ (ਚਾਹੇ ਤਾ ਅਜ਼ਾਬ ਦੇਵੇ ਚਾਹੇ ਬਖਸ਼ ਦੇਵੇ), ਅਤੇ ਅਸੀਂ ਅਹਿਲੇ ਕਿਬਲਾ (ਮੁਸਲਮਾਨਾਂ) ਦੀ ਉਹਨਾਂ ਦੇ ਗੁਨਾਹਾਂ ਦੀ ਵਜ੍ਹਾ ਤੋਂ ਤਕਫੀਰ ਨਹੀਂ ਕਰਦੇ ਅਤੇ ਉਹਨਾਂ ਦਾ ਮਾਮਲਾ ਅੱਲਾਹ ਤਾਅਲਾ ਦੇ ਸਪੁਰਦ ਕਰਦੇ ਹਾਂ। | |
| 21. ਹਰ ਜਮਾਨੇ (ਅਤੇ ਇਲਾਕੇ) ਵਿੱਚ ਅਸੀਂ ਮੁਸਲਮਾਨ ਹੁਕਮਰਾਨਾਂ ਦੇ | |

| | |
|---|---|
| ਨਾਲ ਜਿਹਾਦ ਅਤੇ ਹੱਜ ਦੀ ਫ਼ਰਜ਼ੀਅਤ ਤੇ ਅਮਲ-ਪੈਰਾ ਹਾਂ। | |
| 22. ਅਸੀਂ ਮੁਸਲਮਾਨ ਹੁਕਮਰਾਨਾਂ ਦੇ ਖ਼ਿਲਾਫ਼ ਬਗਾਵਤ ਦੇ ਕਾਇਲ ਨਹੀਂ ਹਾਂ। ਅਤੇ ਨਾਂ ਹੀ ਫਿਤਨੇ ਦੇ ਦੌਰ ਵਿੱਚ ਇੱਕ ਦੂਜੇ ਦੇ ਕ਼ਤਲ ਦੇ ਕਾਇਲ ਹਾਂ। | |
| 23. ਅੱਲਾਹ ਸੁਬਹਾਨਾ-ਵ-ਤਾਅਲਾ ਨੇ ਜਿਸ ਨੂੰ ਸਾਡਾ ਹਾਕਮ ਬਣਾਇਆ ਅਸੀਂ ਉਸਦੀ ਸੁਣਦੇ ਹਾਂ ਅਤੇ ਇਤਾਅਤ ਕਰਦੇ ਹਾਂ ਅਤੇ ਇਤਾਅਤ ਤੋਂ ਆਪਣਾ ਹੱਥ ਪਿੱਛੇ ਨਹੀਂ ਖਿੱਚਦੇ। | |
| 24. ਅਸੀਂ ਅਹਿਲੇ ਸੁੰਨਤ ਵਲ ਜਮਾਤ ਦੀ ਪੈਰਵੀ ਕਰਦੇ ਹਾਂ ਅਤੇ ਸੁਜ਼ੂਜ਼ ,ਇਖ਼ਤਿਲਾਫ ਅਤੇ ਫਿਰਕੇ-ਬਾਜੀ ਤੋਂ ਇਜਤਿਨਾਬ ਕਰਦੇ ਹਾਂ। | |
| 25. ਜਦ ਤੋਂ ਅੱਲਾਹ ਸੁਬਹਾਨਾ-ਵ-ਤਾਅਲਾ ਨੇ (ਆਪਣੇ ਮਹਿਬੂਬ) ਨਬੀ ਮੁਹੰਮਦ ﷺ ਨੂੰ (ਨਬੀ ਵ ਰਸੂਲ) ਬਣਾਕੇ ਭੇਜਿਆ ਹੈ, ਮੁਸਲਮਾਨ ਹੁਕਮਰਾਨਾਂ ਦੇ ਨਾਲ ਮਿਲਕੇ ਜਿਹਾਦ ਜਾਰੀ ਰਹੇਗਾ ਇਹਨੂੰ ਕੋਈ ਚੀਜ਼ ਬਾਤਿਲ ਨਹੀਂ ਕਰੇਗੀ (ਯਾਨੀ ਜਿਹਾਦ ਹਮੇਸ਼ਾ ਜਾਰੀ ਰਹੇਗਾ) | |
| 26. ਅਤੇ ਇਹੀ ਮਾਮਲਾ ਹੱਜ ਦਾ ਹੈ। | |
| **27.** ਮੁਸਲਮਾਨ ਹੁਕਮਰਾਨਾਂ ਦੇ ਕੋਲ ਜਾਨਵਰ (ਅਤੇ ਹੋਰ ਅਮਵਾਲ) ਦੇ ਸਦਕਾਤ (ਜਕਾਤ,ਉਸ਼ਰ) ਜਮਾਂ ਕਰਵਾਇਆ ਜਾਵੇਗਾ। | |
| **[3. ਗੁੰਮਰਾਹ ਫਿਰਕੇ]** | |
| 28. ਲੋਕ ਆਪਣੇ ਅਹਕਾਮ ਅਤੇ ਵਿਰਾਸਤ ਵਿੱਚ ਮੋਮਿਨ ਹਨ, ਅਤੇ ਅੱਲਾਹ ਸੁਬਹਾਨਾ-ਵ-ਤਾਅਲਾ ਦੇ ਨਜ਼ਦੀਕ ਉਹਨਾਂ ਦਾ ਕੀ ਮੁਕਾਮ ਹੈ ਅਸੀਂ ਨਹੀਂ ਜਾਣਦੇ।<br>ਅਤੇ ਜਿਹੜਾ ਆਦਮੀ ਆਪਣੇ ਬਾਰੇ ਵਿੱਚ ਇਹ ਕਹਿੰਦਾ ਹੈ ਕੇ ਉਹ ਯਕੀਨਨ ਮੋਮਿਨ ਹੈ, ਤਾਂ ਉਹ ਬਿਦਆਤੀ ਹੈ।<br>ਅਤੇ ਜਿਹੜਾ ਆਦਮੀ ਆਪਣੇ ਬਾਰੇ ਵਿੱਚ ਇਹ ਦਾਅਵਾ ਕਰਦਾ ਹੈ ਕੇ | |

| | |
|---|---|
| ਉਹ ਅੱਲਾਹ ਸੁਬਹਾਨਾ-ਵ-ਤਾਅਲਾ ਦੇ ਨਜ਼ਦੀਕ ਵੀ ਮੋਮਿਨ ਹੈ ਤਾਂ ਉਹ ਝੂਠਿਆਂ ਵਿੱਚੋਂ ਹੈ।<br>ਅਤੇ ਜਿਹੜਾ ਆਦਮੀ ਇਹ ਕਹਿੰਦਾ ਹੈ ਕੇ ਮੈਂ ਅੱਲਾਹ ਸੁਬਹਾਨਾ-ਵ-ਤਾਅਲਾ ਦੇ ਨਾਲ ਮੋਮਿਨ ਹਾਂ ( ਯਾਨੀ ਅੱਲਾਹ-ਤਾਅਲਾ ਉੱਪਰ ਈਮਾਨ ਰੱਖਦਾ ਹਾਂ ) ਤਾਂ ਇਹ ਸਹੀ ਹੈ। | |
| 29. ਮੁਰਜੀਆ ਬਿਦਆਤੀ ਅਤੇ ਗੁੰਮਰਾਹ (ਫਿਰਕਾ ਹੈ) | |
| 30. ਕ਼ਦਰੀਆ ਬਿਦਆਤੀ ਅਤੇ ਗੁੰਮਰਾਹ (ਫਿਰਕਾ ਹੈ) ਅਤੇ ਉਹਨਾਂ ਵਿੱਚੋਂ ਜਿਹੜਾ ਵਿਅਕਤੀ ਇਹ ਕਹਿ ਕੇ ਕਿਸੇ ਕੰਮ ਦੇ ਹੋਣ ਤੋਂ ਪਹਿਲਾਂ ਅੱਲਾਹ ਸੁਬਹਾਨਾ-ਵ-ਤਾਅਲਾ ਨੂੰ ਉਸਦਾ ਇਲਮ ਨਹੀਂ ਹੁੰਦਾ ਤਾਂ ਉਹ ਕਾਫ਼ਿਰ ਹੈ। | |
| 31. ਜਹਮੀਆਂ ਕਾਫ਼ਿਰ ਹਨ। | |
| 32. ਰਾਫਜ਼ੀਆਂ ਨੇ ਇਸਲਾਮ ਛੱਡ ਦਿੱਤਾ ਹੈ। | |
| 33. ਖ਼ਵਾਰਿਜੀ ਦੀਨ ਤੋਂ ਨਿਕਲੇ ਹੋਏ ਹਨ। | |

| | |
|---|---|
| 34. ਜਿਹੜਾ ਵਿਅਕਤੀ ਇਹ ਕਹਿੰਦਾ ਹੈ ਕੇ ਕੁਰਆਨ ਮਖ਼ਲੂਕ ਹੈ ਤਾਂ ਉਹ ਕਾਫ਼ਿਰ ਹੈ। ਮਿੱਲਤ ਏ ਇਸਲਾਮੀਆ ਵਿੱਚੋਂ ਖ਼ਾਰਿਜ ਹੈ। ਅਤੇ ਜਿਹੜਾ ਵਿਅਕਤੀ ਸੂਝ-ਬੂਝ ਅਤੇ (ਇਤਮਾਮ ਏ ਹੁੱਜਤ) ਦੇ ਬਾਵਜੂਦ ਇਸ ਵਿਅਕਤੀ ਦੇ ਕੁਫ਼ਰ ਵਿੱਚ ਸੱਕ ਕਰਦਾ ਹੈ ਤਾਂ ਉਹ ਵੀ ਕਾਫ਼ਿਰ ਹੈ। | |
| 35. ਅਤੇ ਜਿਹੜਾ ਵਿਅਕਤੀ ਅੱਲਾਹ ਸੁਬਹਾਨਾ-ਵ-ਤਾਅਲਾ ਦੇ ਕਲਾਮ ਦੇ ਬਾਰੇ ਵਿੱਚ ਸੱਕ ਕਰਦੇ ਹੋਏ ਇਹ ਕਹਿ ਕੇ ਮੈਨੂੰ ਨੀ ਪਤਾ ਕੇ ਇਹ ਮਖ਼ਲੂਕ ਹੈ ਜਾਂ ਗੈਰ-ਮਖ਼ਲੂਕ ਤਾਂ ਉਹ ਜਹਮੀ ਹੈ। | |
| 36. ਜੋ ਜਾਹਿਲ ਵਿਅਕਤੀ ਕੁਰਆਨ ਦੇ ਬਾਰੇ ਵਿੱਚ ਤਵੱਕੁਫ ਕਰੇ ਤਾਂ ਉਸਨੂੰ ਸਮਝਾਇਆ ਜਾਵੇਗਾ, ਉਸਨੂੰ ਬਿਦਆਤੀ ਸਮਝਿਆ ਜਾਵੇਗਾ ਅਤੇ ਉਸਦੀ ਤਕਫੀਰ ਨਹੀਂ ਕੀਤੀ ਜਾਵੇਗੀ। | |
| 37. ਜੋ ਵਿਅਕਤੀ ਲਫ਼ਜ਼ੀ ਬਿਲ ਕੁਰਆਨ (ਮੇਰੇ ਅਲਫਾਜ਼ ਜਿਹਨਾਂ ਨਾਲ ਮੈਂ ਕੁਰਆਨ ਪੜ੍ਹਦਾ ਹਾਂ) ਜਾਂ ਕੁਰਆਨ ਬਲਫਜ਼ੀ ਮਖ਼ਲੂਕ ( ਕੁਰਆਨ ਮੇਰੇ ਅਲਫਾਜ਼ ਦੇ ਨਾਲ ਮਖ਼ਲੂਕ) ਕਹੇ ਤਾਂ ਉਹ ਜਹਮੀ ਹੈ। | |
| **[4. ਗੁੰਮਰਾਹ ਅਤੇ ਬਿਦਾਤੀ ਫਿਰਕਿਆਂ ਦੀਆਂ ਨਿਸ਼ਾਨੀਆਂ]** | |
| 38. ਅਬੂ ਹਾਤਿਮ ਅਰ-ਰਾਜੀ ਨੇ ਫ਼ਰਮਾਇਆ ਕੇ ਅਹਿਲੇ ਬਿੱਦਤ ਦੀ ਇਹ ਨਿਸ਼ਾਨੀ ਹੈ ਕੇ ਉਹ ਅਹਿਲੇ ਅਥਰ (ਅਹਿਲੇ ਹਦੀਸ) ਤੇ ਹਮਲਾ ਕਰਦੇ ਹਨ। | |
| 39. ਜ਼ਿੰਦੀਕੀਆ ਦੀ ਨਿਸ਼ਾਨੀ ਇਹ ਹੈ ਕੇ ਉਹ ਅਹਿਲੇ ਹਦੀਸ ਨੂੰ ਹਸਵੀਆ (ਜਾਹਿਰ ਪ੍ਰਸਤ) ਕਹਿੰਦੇ ਹਨ, ਇਸ ਤੋਂ ਉਹਨਾਂ ਦਾ ਮਕਸਦ ਹਦੀਸ ਦਾ ਇਨਕਾਰ ਹੈ। | |
| 40. ਜਹਮੀਆਂ ਦੀ ਨਿਸ਼ਾਨੀ ਇਹ ਹੈ ਕੇ ਉਹ ਅਹਿਲੇ ਸੁੰਨਤ ਨੂੰ ਮੁਸ਼ੱਬੇਹ ਕਹਿੰਦੇ ਹਨ। | |
| 41. ਕ਼ਦਰੀਆ ਦੀ ਨਿਸ਼ਾਨੀ ਇਹ ਹੈ ਕੇ ਉਹ ਅਹਿਲੇ ਸੁੰਨਤ ਨੂੰ ਮੁਜੱਬਿਰਾ ਕਹਿੰਦੇ ਹਨ। | |
| 42. ਮੁਰਜੀਆ ਦੀ ਨਿਸ਼ਾਨੀ ਇਹ ਹੈ ਕੇ ਉਹ ਅਹਿਲੇ ਸੁੰਨਤ ਨੂੰ ਮੁਖਾਲਫ਼ | |

| | |
|---|---|
| ਅਤੇ ਨੁਕਸਾਨੀਆ ਕਹਿੰਦੇ ਹਨ। | |
| 43. ਰਾਫਜ਼ੀਆਂ ਦੀ ਨਿਸ਼ਾਨੀ ਇਹ ਹੈ ਕੇ ਉਹ ਅਹਿਲੇ ਸੁੰਨਤ ਨੂੰ (ਨਾਸਬੀਆ) ਕਹਿੰਦੇ ਹਨ। | |
| 44. ਇਹਨਾਂ ਸਾਰੇ ਬੁਰੇ ਨਾਂਵਾਂ ਦੀ ਬੁਨਿਆਦ ਤਾਅਸੁਬ ਅਤੇ ਮਾਸ਼ੀਅਤ ਹੈ। ਅਹਿਲੇ ਸੁੰਨਤ ਦਾ ਇੱਕ ਹੀ ਨਾਮ ਹੈ ,ਅਤੇ ਇਹ ਮਹਾਲ ਹੈ ਕੇ ਉਹਨਾਂ ਦੇ ਬਹੁਤ ਸਾਰੇ (ਖ਼ੁਦ-ਸਾਖਤਾ) ਨਾਮ ਇਕੱਠੇ ਹੋ ਜਾਣ । | |
| **[5. ਗੁੰਮਰਾਹ ਅਤੇ ਬਿਦਾਤੀ ਫਿਰਕਿਆਂ ਤੋਂ ਦੂਰੀ]** | |
| 45. ਅਬੂ ਹਾਤਿਮ ਅਤੇ ਅਬੂ ਜ਼ੁਰਾ ਰਾਜ਼ੀ ਦੋਵੇਂ ਗੁੰਮਰਾਹਾਂ ਅਤੇ ਬਿਦੱਤੀਆਂ ਤੋਂ ਅਲਹਿਦਗੀ ਇਖ਼ਤਿਆਰ ਕਰਦੇ ਸੀ ਅਤੇ ਉਹਨਾਂ ਦੀਆਂ ਗਲਤ ਫਿਕਰਾਂ (ਅਕੀਦੇ) ਦਾ ਸਦੀਦ ਰੱਦ ਕਰਦੇ ਸੀ। ਅਹਾਦੀਸ ਤੋਂ ਬਗ਼ੈਰ ਰਾਏ ਵਾਲੀਆਂ ਕਿਤਾਬਾਂ ਲਿਖਣ ਦੀ ਪੁਰ-ਜੋਰ ਤਰਦੀਦ (ਰੱਦ) ਕਰਦੇ ਸੀ । | |
| 46. ਅਹਿਲੇ ਕਲਾਮ (ਮੰਤਿਕ-ਫਿਲੋਸਫੀ) ਵਾਲਿਆਂ ਦੀ ਮਜਲਿਸ (ਵਿੱਚ ਬੈਠਣ) ਅਤੇ ਮੁਤਾ-ਕੱਲੀਮੀਨ ਦੀਆਂ ਕਿਤਾਬਾਂ ਦੇਖਣ ਤੋਂ ਮਨ੍ਹਾ ਕਰਦੇ ਸੀ ਅਤੇ ਕਹਿੰਦੇ ਕੇ ਸਾਹਿਬੇ ਕਲਾਮ ਕਦੇ ਫ਼ਲਾਹ (ਕਾਮਯਾਬੀ) ਨਹੀਂ ਪਾਉਂਦਾ (ਸਿਵਾਏ ਇਸਦੇ ਕੇ ਉਹ ਮਰਨ ਤੋਂ ਪਹਿਲਾਂ ਤੌਂਬਾ ਕਰ ਲਵੇ) | |

(ਰਿਸਾਲਾ ਖ਼ਤਮ)

## ਰਿਸਾਲਾ 2
## ਉਸੂਲ ਉਸ ਸੁੰਨ੍ਹਾ (ਅਕੀਦੇ ਦੇ ਉਸੂਲ) ਇਮਾਮ ਹੁਮੈਦੀ (D 219 H)

ਬਸ਼ੀਰ ਬਿਨ ਮੂਸਾ ਬਿਆਨ ਕਰਦੇ ਹਨ, ਕਿ ਉਹਨਾਂ ਨੂੰ ਇਮਾਮ ਹੁਮੈਦੀ ਨੇ ਬਿਆਨ ਕੀਤਾ, ਕਿ ਸੁੰਨਤ (ਅਕੀਦਾ) ਸਾਡੇ ਨਜਦੀਕ ਇਹ ਹੈ ਕਿ

1. ਇਨਸਾਨ ਹਰ ਭਲੀ ਅਤੇ ਬੁਰੀ, ਨੇਕ ਅਤੇ ਬਦ ਤਕਦੀਰ ਉੱਪਰ ਇਮਾਨ ਰੱਖੇ ਅਤੇ ਉਸਨੂੰ ਇਸ ਗੱਲ ਦਾ ਯਕੀਨ ਹੋਵੇ ਕੇ ਜੋ ਕੁੱਝ ਉਸਨੇ ਪਾ ਲਿਆ (ਮਿਲਿਆ) ਹੈ ਉਹ ਉਸਤੋਂ ਖੁੰਝ ਨਹੀਂ ਸਕਦਾ ਸੀ, ਅਤੇ ਜੋ ਕੁੱਝ ਉਸਤੋਂ ਖੁੰਝ ਗਿਆ ਉਹ ਉਸਨੂੰ ਪਾ ਨਹੀਂ ਸਕਦਾ ਸੀ, ਅਤੇ ਇਹ ਸਾਰੀਆਂ (ਚੰਗੀ-ਬੁਰੀ) ਚੀਜ਼ਾਂ ਅੱਲਾਹ ਰੱਬੁਲ ਆਲਾਮੀਨ ਦੀ ਤਰਫ਼ ਤੋਂ ਫੈਸਲਾ ਕੀਤੀਆਂ ਹੋਈਆਂ ਅਤੇ ਮੁਕੱਦਰ ਹਨ।

2. ਬੇਸ਼ਕ ਇਮਾਨ ਕੌਲ ਅਤੇ ਅਮਲ ਦਾ ਨਾਮ ਹੈ, ਜਿਹੜਾ ਵੱਧਦਾ ਦੀ ਹੈ ਅਤੇ ਘੱਟਦਾ ਵੀ ਹੈ ਅਤੇ ਕੌਲ, ਅਮਲ ਦੇ ਬਗ਼ੈਰ ਬੇ-ਫਾਇਦਾ ਹੈ, ਇਸੇ ਤਰਾਂ ਕੌਲ ਅਤੇ ਅਮਲ ਨੀਯਤ ਦੇ ਬਗ਼ੈਰ ਬੇਫਾਇਦਾ ਹਨ। ਅਤੇ ਕੌਲ, ਅਮਲ ਅਤੇ ਨੀਯਤ ਸੁੰਨਤ ਦੀ ਮੁਵਾਫਕਤ ਦੇ ਬਗ਼ੈਰ ਬੇ-ਫਾਇਦਾ ਹਨ।

3. ਅਤੇ ਮੁਹੰਮਦ ﷺ ਦੇ ਸਾਰੇ ਸਹਾਬਾ ਲਈ ਦੁਆ ਏ ਰਹਿਮਤ ਕਰਨਾ
ਜਿਵੇਂ ਕੇ ਅੱਲਾਹ ਰੱਬੁਲ ਆਲਾਮੀਨ ਦਾ ਇਰਸ਼ਾਦ ਹੈ
ਉਹ ਜੋ ਉਹਨਾਂ ਤੋਂ ਬਾਅਦ ਵਿੱਚ ਆਏ, ਕਹਿੰਦੇ ਹਨ ਏ ਸਾਡੇ ਰੱਬ ਸਾਨੂੰ ਬਖਸ਼ ਦੇ (ਮਾਫ਼ ਕਰਦੇ) ਅਤੇ ਸਾਡੇ ਉਹਨਾਂ ਭਾਈਆਂ ਨੂੰ ਵੀ ਜੋ ਇਮਾਨ ਵਿੱਚ ਸਬਕਤ ਲੈ ਗਏ (ਜੋ ਸਾਡੇ ਤੋਂ ਪਹਿਲਾਂ ਇਮਾਨ ਲਿਆ ਚੁੱਕੇ ਹਨ) ਅਤੇ ਇਮਾਨ ਵਾਲਿਆਂ ਦੇ ਪ੍ਰਤੀ ਸਾਡੇ ਦਿਲਾਂ ਵਿੱਚ ਬੁਗ਼ਜ਼ (ਕੀਨਾ, ਨਫ਼ਰਤ, ਦੁਸਮਣੀ) ਨਾ ਰੱਖੀ ਏ ਸਾਡੇ ਰੱਬ ਬੇਸ਼ਕ ਤੂੰ ਅਰ ਰਾਉਫ ਉਰ ਰਹੀਮ ਹੈ ।
ਅਲ-ਹਸ਼ਰ 59:10

ਅਤੇ ਸਾਨੂੰ ਤਾਂ ਸਹਾਬਾ ਲਈ ਇਸਤਿਗ਼ਫ਼ਾਰ ਕਰਨ ਦਾ ਹੁਕਮ ਦਿੱਤਾ ਗਿਆ ਹੈ
ਤਾਂ ਜਿਸਨੇ ਇਹਨਾਂ ਸਾਰੇ (ਸਹਾਬਾ) ਨੂੰ ਜਾਂ ਕਿਸੇ ਇੱਕ ਨੂੰ ਗਾਲ਼ ਦਿੱਤੀ ਜਾਂ ਬੁਰਾ ਭਲਾ ਕਿਹਾ ਤਾਂ ਉਹ ਸੁੰਨਤ ਉੱਪਰ ਨਹੀਂ ਹੈ।

ਅਤੇ ਨਾ ਹੀ ਮਾਲ ਏ ਫੇਅ ਦੇ ਵਿੱਚ ਉਸਦਾ ਕੋਈ ਹਿੱਸਾ ਅਤੇ ਹੱਕ ਹੈ ।
ਬਹੁਤ ਸਾਰੇ ਲੋਕਾਂ ਨੇ ਇਮਾਮ ਮਾਲਿਕ ਬਿਨ ਅਨਸ ਤੋਂ ਨਕਲ ਕੀਤਾ ਹੈ ਕੇ ਉਹ ਫਰਮਾਉਂਦੇ ਹਨ ਕਿ ਅੱਲਾਹ ਤਾਅਲਾ ਨੇ ਮਾਲ ਏ ਫੇਅ ਦੀ ਤਕਸੀਮ ਕਰਦੇ ਹੋਏ ਫ਼ਰਮਾਇਆ
ਕਿ ਮਾਲ ਏ ਫੇਅ ਉਹਨਾਂ ਮੁਹਾਜਿਰ ਮਿਸਕੀਨਾ ਲਈ ਹੈ ਜਿਹੜੇ ਆਪਣੇ ਘਰਾਂ ਵਿੱਚੋਂ ਕੱਢ ਦਿੱਤੇ ਗਏ (ਅਲ-ਹਸ਼ਰ 59:8)

ਫਿਰ ਫ਼ਰਮਾਇਆ
ਉਹ ਜੋ ਉਹਨਾਂ ਤੋਂ ਬਾਅਦ ਵਿੱਚ ਆਏ (ਆਉਣਗੇ), ਕਹਿੰਦੇ ਹਨ ਏ ਸਾਡੇ ਰੱਬ ਸਾਨੂੰ ਬਖਸ਼ ਦੇ (ਮਾਫ਼ ਕਰਦੇ) ਅਤੇ ਸਾਡੇ ਉਹਨਾਂ ਭਾਈਆਂ ਨੂੰ ਵੀ ਜੋ ਇਮਾਨ ਵਿੱਚ ਸਬਕਤ ਲੈ ਗਏ (ਜੋ ਸਾਡੇ ਤੋਂ ਪਹਿਲਾਂ ਇਮਾਨ ਲਿਆ ਚੁੱਕੇ ਹਨ) ਅਤੇ ਇਮਾਨ ਵਾਲਿਆਂ ਦੇ ਪ੍ਰਤੀ ਸਾਡੇ ਦਿਲਾਂ ਵਿੱਚ ਬੁਗ਼ਜ਼ (ਕੀਨਾ, ਨਫ਼ਰਤ, ਦੁਸਮਣੀ) ਨਾ ਰੱਖੀ ਏ ਸਾਡੇ ਰੱਬ ਬੇਸ਼ਕ ਤੂੰ ਅਰ ਰਾਉਫ ਉਰ ਰਹੀਮ ਹੈ ।
ਅਲ-ਹਸ਼ਰ 59:10

ਬਸ ਜਿਸਨੇ ਅਜਿਹਾ ਨਹੀਂ ਕੀਤਾ ਤਾਂ ਉਹ ਉਹਨਾਂ ਲੋਕਾਂ ਵਿੱਚੋਂ ਨਹੀਂ ਹੈ ਜਿਹੜੇ ਮਾਲ ਏ ਫੇਅ ਦੇ ਹੱਕਦਾਰ ਹਨ

4. ਕੁਰਆਨ ਅੱਲਾਹ (ਸੁਬਹਾਨਾ ਵ ਤਾਅਲਾ) ਦਾ ਕਲਾਮ ਹੈ
ਮੈਂ ਸੁਫ਼ਿਆਨ ਬਿਨ ਉਏਨਾ ਨੂੰ ਫਰਮਾਉਂਦੇ ਹੋਏ ਸੁਣਿਆ ਕੇ "ਕੁਰਆਨ ਅੱਲਾਹ ਦਾ ਕਲਾਮ ਹੈ, ਜਿਸਨੇ ਵੀ ਇਸਨੂੰ ਮਖ਼ਲੂਕ ਸਮਝਿਆ ਜਾਂ ਕਿਹਾ ਤਾਂ ਉਹ ਬਿਦਆਤੀ ਹੈ, ਅਸੀਂ ਕਿਸੇ ਨੂੰ ਵੀ ਨਹੀਂ ਸੁਣਿਆ ਜੋ ਕੁਰਆਨ ਨੂੰ ਮਖ਼ਲੂਕ ਕਹਿੰਦਾ ਹੋਵੇ ।

5. ਮੈਂ ਸੁਫ਼ਿਆਨ ਬਿਨ ਉਏਨਾ ਨੂੰ ਫਰਮਾਉਂਦੇ ਹੋਏ ਸੁਣਿਆ ਕੇ ਇਮਾਨ ਕੌਲ ਅਤੇ ਅਮਲ ਹੈ, ਘੱਟਦਾ ਅਤੇ ਵੱਧਦਾ ਹੈ, ਤਾਂ (ਇਸ ਤੇ) ਉਹਨਾਂ ਦੇ ਭਾਈ ਇਬਰਾਹੀਮ ਬਿਨ ਉਏਨਾ ਨੇ ਕਿਹਾ "ਕਿ ਏ ਅਬੂ ਮੁਹੰਮਦ (ਸੁਫ਼ਿਆਨ ਬਿਨ ਉਏਨਾ) ਇਹ ਨਾ ਕਹੋ ਕਿ ਇਮਾਨ ਘੱਟਦਾ ਹੈ। ਤਾਂ (ਸੁਫ਼ਿਆਨ ਬਿਨ ਉਏਨਾ) ਗੁੱਸੇ ਹੋ ਗਏ ਅਤੇ ਆਪਣੇ ਭਾਈ ਨੂੰ ਕਿਹਾ ਏ ਬੱਚੇ, ਖਾਮੋਸ਼ ਹੋ ਜਾਓ, ਯਕੀਨਨ ਇਮਾਨ ਘੱਟਦਾ ਹੈ, ਇੱਥੋਂ ਤੱਕ ਕੇ ਕੁੱਝ ਵੀ ਨਹੀਂ ਰਹਿ ਜਾਂਦਾ ।

6. ਅਤੇ ਮੌਤ ਤੋਂ ਬਾਅਦ ਅੱਲਾਹ ਦੇ ਦੀਦਾਰ ਦਾ ਇਕਰਾਰ

7. ਅਤੇ ਜੋ ਕੁੱਝ ਕੁਰਆਨ-ਹਦੀਸ ਵਿੱਚ ਵਾਰਿਦ ਹੈ ਉਸ ਦਾ ਇਕਰਾਰ
ਜਿਵੇਂ ਕੇ ਕੁਰਆਨ ਵਿੱਚ ਹੈ
ਯਹੂਦੀਆਂ ਨੇ ਕਿਹਾ ਕੇ ਅੱਲਾਹ ਤਾਅਲਾ ਦੇ ਹੱਥ ਬੰਧੇ ਹੋਏ ਹਨ, ਬਲਕਿ ਉਹਨਾਂ ਦੇ ਹੀ (ਯਹੂਦੀਆਂ ਦੇ ਹੀ) ਹੱਥ ਬੰਧੇ ਹੋਏ ਹਨ ।
5:64

ਅਤੇ ਇਸੇ ਤਰਾਂ (ਇੱਕ ਹੋਰ ਜਗ੍ਹਾ) ਕੁਰਆਨ ਵਿੱਚ ਫ਼ਰਮਾਇਆ
ਕਿਆਮਤ ਵਾਲੇ ਦਿਨ ਸਾਰੇ ਅਸਮਾਨ ਉਸਦੇ (ਅੱਲਾਹ ਦੇ) ਸੱਜੇ ਹੱਥ ਵਿੱਚ ਲਪੇਟੇ ਹੋਏ ਹੋਣਗੇ।
39:67

ਅਤੇ ਇਸੇ ਤਰਾਂ ਜਿਹੜੀਆਂ ਵੀ ਅੱਲਾਹ ਤਾਅਲਾ ਦੀਆਂ ਸਿਫ਼ਾਤ ਕੁਰਆਨ-ਹਦੀਸ ਵਿੱਚ ਆਈਆਂ ਹਨ, ਅਸੀਂ ਨਾ ਉਸ ਵਿੱਚ ਕੋਈ ਵਾਧਾ ਕਰਾਂਗੇ, ਅਤੇ ਨਾਂ ਹੀ ਉਸਦੀ (ਗਲਤ) ਤਫ਼ਸੀਰ ਅਤੇ ਅਸੀਂ ਵੀ ਉੱਥੇ ਹੀ ਠਹਿਰ ਜਾਂਵਾਂਗੇ ਜਿੱਥੇ ਕੁਰਆਨ-ਹਦੀਸ ਨੇ ਮੌਕੂਫ਼ ਕੀਤਾ ਹੈ ।

8. ਅਤੇ ਅਸੀਂ ਕਹਿੰਦੇ ਹਾਂ ਕਿ
ਰਹਿਮਾਨ ਅਰਸ਼ ਪਰ ਮੁਸਤਵੀ ਹੈ
20:5
ਜਿਸਨੇ ਇਸਦੇ ਖਿਲਾਫ਼ ਗੁਮਾਨ ਕੀਤਾ ਤਾਂ ਉਹ ਮੁਅੱਤਿਲਾ ਅਤੇ ਜਹਮੀ ਹੈ।

9. ਅਤੇ ਅਸੀਂ ਖ਼ਵਾਰਿਜ ਦੀ ਤਰਾਂ ਇਹ ਨਹੀਂ ਕਹਿੰਦੇ ਕੇ ਜਿਸਨੇ ਕਬੀਰਾ ਗੁਨਾਹ ਕੀਤਾ ਤਾਂ ਉਹ ਕਾਫ਼ਿਰ ਹੋ ਗਿਆ।

10. ਅਤੇ ਅਸੀਂ ਕਿਸੇ ਗੁਨਾਹ ਦੀ ਵਜ੍ਹਾ ਨਾਲ ਕਿਸੇ ਦੀ ਤਕਫ਼ੀਰ ਨਹੀਂ ਕਰਦੇ
ਬੇਸ਼ੱਕ ਕੁਫਰ ਤਾਂ ਇਹਨਾਂ ਪੰਜ ਚੀਜਾਂ ਦੇ ਛੱਡਣ ਵਿੱਚ ਹੈ। ਜਿਹਨਾਂ ਬਾਰੇ ਨਬੀ ਨੇ ਫ਼ਰਮਾਇਆ ਹੈ ਕੇ ਇਸਲਾਮ ਦੀ ਬੁਨਿਆਦ ਪੰਜ ਚੀਜ਼ਾਂ ਉੱਪਰ ਹੈ।
1. ਇਸ ਗੱਲ ਦੀ ਗਵਾਹੀ ਦੇਣਾ ਕੇ ਅੱਲਾਹ ਤੋਂ ਇਲਾਵਾ ਕੋਈ ਮਾਅਬੂਦ ਬਰ ਹੱਕ ਨਹੀਂ ਅਤੇ ਮੁਹੰਮਦ ਅੱਲਾਹ ਦੇ ਰਸੂਲ ਹਨ।
2. ਨਮਾਜ਼ ਕਾਇਮ ਕਰਨਾ।

3. ਜਕਾਤ ਦੇਣਾ।
4. ਰਮਜ਼ਾਨ ਦੇ ਰੋਜ਼ੇ ਰੱਖਣਾ।
5. ਹੱਜ ਕਰਨਾ।

ਬਸ ਇਹਨਾਂ ਵਿੱਚੋਂ ਤਿੰਨ
ਤਾਂ ਇਹਨਾਂ ਦੇ ਤਰਕ ਕਰਨ ਵਾਲੇ ਦੇ ਕੁਫਰ ਵਿੱਚ ਕੋਈ ਸ਼ੱਕ ਨਹੀਂ
ਜਿਹੜਾ ਕਲਮਾ ਏ ਸ਼ਹਾਦਤ ਦਾ ਇਕਰਾਰ ਨਾ ਕਰੇ, ਨਮਾਜ ਨਾ ਪੜੇ, ਰੋਜ਼ੇ ਨਾ ਰੱਖੇ, ਇਸ ਲਈ ਕੇ ਇਹ ਤਿੰਨ ਚੀਜ਼ਾਂ ਆਪਣੇ ਸਮੇਂ ਤੋਂ ਮੁਅੱਖਰ ਨਹੀਂ ਕੀਤੀਆਂ ਜਾ ਸਕਦੀਆਂ ।
ਅਤੇ ਆਪਣੇ ਸਮੇਂ ਤੋਂ ਜਾਣ ਬੁੱਝ ਕੇ ਸੁਸਤੀ ਦੀ ਵਜ੍ਹਾ ਨਾਲ ਦੇਰ ਕਰਨ ਵਾਲੇ ਦੀ ਕਜ਼ਾ ਵੀ ਕਾਫ਼ੀ ਨਹੀਂ।
ਅਤੇ ਜਕਾਤ ਜਦ ਵੀ ਅਦਾ ਕਰ ਦਿੱਤੀ ਜਾਵੇਗੀ, ਉਸਦਾ ਵੁਜ਼ੂਬ ਸਾਕਿਤ ਹੋ ਜਾਵੇਗਾ, ਹਾਂ ਉਸਦੇ ਰੋਕੇ ਰੱਖਣ ਦੀ ਵਜ੍ਹਾ ਨਾਲ ਗੁਨਾਹਗਾਰ ਜਰੂਰ ਹੋਵੇਗਾ।
ਅਤੇ ਹੱਜ, ਜਦ ਇੰਨਸਾਨ ਇਸਦਾ ਮੁਸਤਹਿਕ ਹੋਵੇ, ਤਾਂ ਇਸ ਸੂਰਤ ਵਿੱਚ ਉਸ ਉੱਪਰ ਵਾਜਿਬ (ਫਰਜ) ਹੋ ਜਾਂਦਾ ਹੈ।
ਪਰ ਇਸ ਵਿੱਚ ਨਾਲ ਹੀ ਆਸਾਨੀ ਵੀ ਹੈ ਕੇ ਹਰ ਸਾਲ ਅਦਾ ਕਰਨਾ ਜਰੂਰੀ ਨਹੀਂ
ਬਲਕਿ ਜਦ ਵੀ ਜਿੰਦਗੀ ਵਿੱਚ ਅਦਾ ਕਰ ਲਿਆ, ਫਰੀਜ਼ਾ ਏ ਹੱਜ ਅਦਾ ਹੋ ਜਾਵੇਗਾ, ਅਤੇ ਇਸ ਵਿੱਚ ਤਾਖ਼ੀਰ ਕਰਨ ਤੇ ਗੁਨਾਹਗਾਰ ਵੀ ਨਹੀਂ ਹੋਵੇਗਾ।

ਜਿਸ ਤਰਾਂ ਜਕਾਤ ਵਿੱਚ ਤਾਖ਼ੀਰ ਕਰਨ ਤੇ ਗੁਨਾਹਗਾਰ ਹੋਵੇਗਾ, ਇਸ ਲਈ ਕੇ ਜਕਾਤ ਫ਼ਕੀਰ-ਮਿਸਕੀਨ ਮੁਸਲਮਾਨਾਂ ਦਾ ਹੱਕ ਹੈ, ਜਿਸਨੇ ਇਸਨੂੰ ਰੋਕ ਰੱਖਿਆ ਜਦ ਤੱਕ ਉਹ ਇਹਨਾਂ ਗਰੀਬਾਂ ਦਾ ਹੱਕ, ਉਹਨਾਂ ਤੱਕ ਨਹੀਂ ਪਹੁੰਚਾ ਦਿੰਦਾ ਗੁਨਹਗਾਰ ਹੈ। ਅਤੇ ਹੱਜ ਦਾ ਮਾਮਲਾ ਬੰਦੇ ਅਤੇ ਰੱਬ ਦੇ ਦਰਮਿਆਨ ਹੈ ਜਦ ਵੀ ਅਦਾ ਕਰੇਗਾ ਫਰੀਜ਼ਾ ਪੂਰਾ ਹੋ ਜਾਵੇਗਾ।

ਅਤੇ ਅਗਰ ਹੱਜ ਕਰਨ ਦੇ ਕਾਬਿਲ ਤਾਂ ਹੈ ,ਪਰ ਹੱਜ ਕਰਨ ਤੋਂ ਪਹਿਲਾਂ ਵਫ਼ਾਤ ਪਾ ਗਿਆ ,ਤਾਂ ਆਪਣੇ ਰੱਬ ਤੋਂ ਦੁਨੀਆ ਵਿੱਚ ਆਉਣ ਦਾ ਸਵਾਲ ਕਰੂਗਾ ਤਾਂ ਕੇ ਹੱਜ ਕਰ ਲਵੇ ਅਤੇ ਉਸਦੇ ਘਰ ਵਾਲਿਆਂ ਲਈ ਜਰੂਰੀ ਹੈ ਕੇ ਉਸ ਦੀ ਤਰਫ਼ ਤੋਂ ਹੱਜ ਕਰਨ ।
ਅਤੇ ਸਾਨੂੰ ਉਮੀਦ ਹੈ ਕੇ ਇਹ ਹੱਜ ਉਸਦੇ ਫਰੀਜ਼ੇ ਨੂੰ ਪੂਰਾ ਕਰ ਦੇਵੇਗਾ। ਜਿਵੇਂ ਕੇ ਅਗਰ ਕਿਸੇ ਇੰਨਸਾਨ ਉੱਪਰ ਕਰਜ਼ ਹੋਵੇ ਅਤੇ ਉਸਦੀ ਮੌਤ ਤੋਂ ਬਾਅਦ ਅਦਾ ਕਰ ਦਿੱਤਾ ਜਾਵੇ। ਖ਼ਤਮ